# ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸਰਬੱਤ ਖਾਲਸਾ

**ਸਰਦਾਰ ਨਰਿੰਦ੍ਰਬੀਰ ਸਿੰਘ***

ਅੱਜ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਦੀ ਨਿਯੁਕਤੀ, ਉਨ੍ਹਾਂ ਦਾ ਕਾਰਜ ਖੇਤਰ, ਉਨ੍ਹਾਂ ਦੇ ਅਧੀਕਾਰ, ਸੇਵਾ ਕਾਲ ਅਤੇ ਉਨ੍ਹਾਂ ਦੀ ਸ਼ਕਤੀ ਸੰਬੰਧੀ ਅਤੇ ਇਸ ਦੇ ਲਗਦੇ ਹੋਰ ਅਨੇਕਾਂ ਮੁੱਦੇ ਚਰਚਾ ਦਾ ਵਿਸ਼ਾ ਹਨ। ਸੰਪੂਰਨ ਸਿੱਖ ਕੌਮ ਇਸ ਸੰਬੰਧ ਵਿਚ ਚਿੰਤਤ ਹੈ।

ਵਰਤਮਾਨ ਢਾਂਚਾ ਸਿੱਖ ਜਗਤ ਨੂੰ ਪ੍ਰਵਾਨ ਨਹੀਂ ਅਤੇ ਇਸੇ ਲਈ ਸਮੇਂ ਸਮੇਂ ਅਕਾਲ ਤਖ਼ਤ ਤੇ ਸੁਸ਼ੋਭਿਤ ਵਿਅਕਤੀਆਂ ਤੇ ਕਿੰਤੂ ਪ੍ਰੰਤੂ ਕੀਤਾ ਜਾ ਰਿਹਾ ਹੈ।

ਉਪਰੋਕਤ ਮਸਲੇ ਦਾ ਹੱਲ ਲਭਣ ਲਈ ਕੁਝ ਯਤਨ ਅਰੰਭ ਹੋਏ ਹਨ। ਪਰ ਮਸਲਾ ਬੜਾ ਪੇਚੀਦਾ ਹੈ ਅਤੇ ਇਸ ਦਾ ਹੱਲ ਅਤਿ ਕਠਿਨ ਹੋਣ ਤੋਂ ਇਲਾਵਾ ਲਮੇਰੇ ਸਮੇਂ ਲਈ ਵਿਚਾਰ ਉਪਰੰਤ ਹੀ ਸਾਹਮਣੇ ਆਉਣ ਦੀ ਆਸ ਕੀਤੀ ਜਾ ਸਕਦੀ ਹੈ। ਪਰ ਇਕ ਗੱਲ ਜ਼ਰੂਰੀ ਹੈ ਕਿ ਹੱਲ ਲੱਭਣ ਲਈ ਕੋਈ ਕੱਚਾ ਖਰੜਾ ਸਾਹਮਣੇ ਹੋਣਾ ਚਾਹੀਦਾ ਹੈ ਜਿਸ ਤੇ ਗੰਭੀਰ ਵਿਚਾਰ ਉਪਰੰਤ ਸੋਧ ਕਰਕੇ ਸਮੂੰਹ ਸੰਗਤਾਂ ਦੀ ਪ੍ਰਵਾਨਗੀ ਲਈ ਪੇਸ਼ ਕੀਤਾ ਜਾ ਸਕੇ।

ਉਪਰੋਕਤ ਨੂੰ ਮੁੱਖ ਰਖਦਿਆਂ ਇਸ ਸੰਬੰਧ ਵਿਚ ਇਕ ਨਿਮਾਣਾ ਯਤਨ ਹੇਠ ਲਿਖੇ ਅਨੁਸਾਰ ਕੀਤਾ ਜਾ ਸਕਦਾ ਹੈ।

## ਸਰਬੱਤ ਖਾਲਸੇ ਦਾ ਗਠਨ

ਪਿਛਲੇ ਕੁਝ ਸਮੇਂ ਤੋਂ ਸਰਬੱਤ ਖਾਲਸਾ ਸੰਬੰਧੀ ਵੀਚਾਰ ਪ੍ਰਗਟ ਕੀਤੇ ਜਾ ਰਹੇ ਹਨ ਅਤੇ ਕੌਮ ਦੇ ਅਹਿਮ ਮਸਲਿਆਂ ਤੇ ਸਰਬੱਤ ਖਾਲਸੇ ਰਾਹੀਂ ਗੁਰਮਤਾ ਕਰਕੇ ਹੀ ਨਿਰਣਾ ਲੈਣ ਤੇ ਜ਼ੋਰ ਦਿਤਾ ਜਾ ਰਿਹਾ ਹੈ। ਕੌਮ ਦੇ ਕੁਝ ਵਿਸ਼ੇਸ਼ ਵਿਅਕਤੀ ਆਪਣੇ ਇਕੱਠ ਨੂੰ ਸਰਬੱਤ ਖਾਲਸੇ ਦਾ ਨਾਮ ਦੇਣ ਦਾ ਯਤਨ ਕਰ ਰਹੇ ਹਨ। ਅੱਜ ਦੇ ਮਾਹੌਲ ਵਿਚ ਸਰਬੱਤ ਖਾਲਸਾ ਕਿਵੇ ਗਠਿਤ ਹੋਵੇ। ਇਸ ਤੇ ਗੰਭੀਰਤਾ ਨਾਲ ਹਾਲਾਂ ਵੀਚਾਰ ਨਹੀਂ ਹੋਈ ਕਿਉਂਕਿ ਇਸ ਸਮੇਂ ਖਾਲਸਾ ਸੰਸਾਰ ਦੇ ਹਰ ਕੋਨੇ ਵਿਚ ਬੈਠਾ ਹੈ ਅਤੇ ਕੋਈ ਵੀ ਕੌਮ ਦਾ ਨਿਰਣਾ ਉਸਨੂੰ ਪ੍ਰਭਾਵਿਤ ਕਰਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਸਰਬੱਤ ਖਾਲਸਾ ਗਠਿਤ ਕਰਨ ਦੇ ਯਤਨਾਂ ਵਿਚ ਦੇਸ਼, ਵਿਦੇਸ਼ ਵਿਚ ਰਹਿੰਦੇ ਖਾਲਸੇ ਦੀ ਪ੍ਰਤੀਨਿਧਤਾ ਹੋਵੇ।

ਇਥੇ ਇਹ ਵਰਣਨ ਯੋਗ ਹੈ ਕਿ ਪਿਛੇ ਕੁਝ ਅਜੇਹੇ ਯਤਨ ਹੋਏ ਜਿਨ੍ਹਾਂ ਰਾਹੀਂ ਸੰਸਾਰ ਭਰ ਦੇ ਸਿੱਖਾਂ ਦੀ ਨੁਮਾਇੰਦਗੀ ਵਾਲੀ ਸੰਸਥਾ ਨੂੰ ਹੋਂਦ ਵਿੱਚ ਲਿਆਂਦਾ ਗਿਆ - (World Sikh Council) ਪਰ ਜਿਸਦੇ ਮਿਥੇ ਗਏ ਮੰਤਵ - ਵਿਸ਼ੇਸ ਤੌਰ ਤੇ ਸੰਸਾਰ ਭਰ ਦੇ ਸਿੱਖਾਂ ਨੂੰ ਧਾਰਮਿਕ, ਸਮਾਜਿਕ, ਰਾਜਨੈਤਿਕ ਅਤੇ ਦਿਨ ਪ੍ਰਤੀ ਦਿਨ ਆਉਣ ਵਾਲੀਆਂ ਸਮਸਿਆਵਾਂ ਦਾ ਸਮਾਦਾਨ- ਦੀ ਪੂਰਤੀ ਨ ਹੋ ਸਕੀ ਅਤੇ ਸੰਸਥਾ ਇਕ ਰਾਜਨੈਤਿਕ ਮਹੌਲ ਵਿਚ ਸਮਾਪਤ ਹੀ ਹੋ ਗਈ।

ਹੁਣ ਇਕ ਹੋਰ ਸ਼ਲਾਘਾ ਯੋਗ ਉਦਮ ਹੋਇਆ ਹੈ ਅਤੇ International Sikh Confederation ਦੇ ਨਾਮ ਤੇ ਸੰਸਥਾ ਹੋਂਦ ਵਿਚ ਆਈ ਹੈ। ਗੁਰੂ ਕਿਰਪਾ ਕਰੇ ਕਿ ਇਹ ਕੌਮ ਨੂੰ ਸਹੀ ਸੇਧ ਦੇਣ ਦੇ ਸਮਰਥ ਹੋਵੇ।

ਇਥੇ ਇਕ ਗਲ ਸਪਸ਼ਟ ਕਰਨੀ ਜਰੂਰੀ ਹੈ ਕਿ ਹੁਣ ਤਕ ਜਿਤਨੀਆਂ ਵੀ ਇਹੋ ਜਿਹੀਆਂ ਸੰਸਥਾਵਾਂ ਹੋਂਦ ਵਿਚ ਆਈਆਂ ਹਨ, ਉਨ੍ਹਾਂ ਸੰਸਥਾਵਾਂ ਨੂੰ Top to Bottom System ਤੇ ਆਧਾਰਿਤ ਰੱਖਿਆ ਹੈ ਅਤੇ ਕੇਵਲ ਨਾਮਿਤ ਵਿਅਕਤੀ ਇਸ ਵਿਚ ਸ਼ਾਮਿਲ ਕੀਤੇ ਗਏ।

ਇਸ ਪ੍ਰਕਾਰ ਇਸ ਦਾ ਸਰੂਪ ਸਿਖ ਕੌਮ ਦੀ ਪੂਰਨ ਤੌਰ ਤੇ ਨੁਮਾਇੰਦਗੀ ਵਾਲਾ ਨਾ ਬਣ ਸਕਿਆ। Top-Down System ਦੇ ਅਪਣੇ ਗੁਣ ਅਵਗੁਣ ਹਨ ਜਿਨ੍ਹਾਂ ਦਾ ਇਥੇ ਵਰਣਨ ਜ਼ਰੂਰੀ ਨਹੀਂ।

* ਜਨਰਲ ਸਕੱਤਰ, ਗੁਰਮਤਿ ਪ੍ਰਸਾਰ ਸੇਵਾ ਸੁਸਾਇਟੀ, ੧੪੪੪, ਸੈਕਟਰ ੩੪, ਚੰਡੀਗੜ੍ਹ। ਫੋਨ ਨੰ: 9876177803

ਦੂਸਰਾ, ਇਹੋ ਜਿਹੀ ਸੰਸਥਾ ਪਾਸ Grass-Root ਤਾਕਤ ਨਹੀਂ ਹੁੰਦੀ ਜੋ ਕਿ ਅੱਜ ਦੇ ਚਲ ਰਹੇ ਮਹੌਲ ਵਿਚ ਅਤਿ ਜ਼ਰੂਰੀ ਹੈ। ਰਾਜਨੈਤਿਕ ਸਿਸਟਮ ਜਿਸ ਰਾਹੀਂ SGPC/DGMC ਚੁਣੀਆਂ ਜਾਂਦੀਆਂ ਹਨ, ਉਨ੍ਹਾਂ ਨੂੰ ਕੁਚੱਜੇ ਢੰਗ ਨਾਲ Grass-Root Power ਹਾਸਿਲ ਹੋ ਜਾਂਦੀ ਹੈ ਅਤੇ ਰਾਜਨੈਤਿਕ ਬੰਦੇ ਉਸਦੀ ਦੁਰਵਰਤੋਂ ਕਰਦੇ ਹਨ। ਆਮ ਜਨਤਾ ਉਸਤੋਂ ਪਰੇਸ਼ਾਨ ਹੋਣ ਦੇ ਬਾਵਜੂਦ ਵੀ ਕੁਝ ਕਰਨ ਤੋਂ ਅਸਮਰਥ ਹੁੰਦੀ ਹੈ।

ਇਸ ਲਈ ਸਰਬੱਤ ਖਾਲਸੇ ਦੇ ਗਠਨ ਅਤੇ ਉਸਤੋਂ ਬਾਦ ਅਕਾਲ ਤਖ਼ਤ ਅਤੇ ਬਾਕੀ ਤਖ਼ਤਾਂ ਦੇ ਜਥੇਦਾਰਾਂ ਦੀ ਨਿਯੁਕਤੀ ਨੂੰ ਵਿਚਾਰਨ ਤੋਂ ਪਹਿਲਾਂ ਹੇਠ ਦੋ ਗੱਲਾਂ, ਧਿਆਨ ਵਿੱਚ ਰੱਖਣ ਯੋਗ ਹਨ -

a) ਵਰਤਮਾਨ ਰਾਜਨੈਤਿਕ ਮਹੌਲ ਦੀ ਅਕਾਲ ਤਖ਼ਤ ਤੇ ਪਕੜ ਤੋਂ ਛੁਟਕਾਰਾ ਪਾਉਣ ਲਈ Grass-Root Power ਦੀ ਤਾਕਤ ਪ੍ਰਾਪਤ ਕਰਕੇ ਕਿਵੇਂ ਸਰਬਤ ਖਾਲਸੇ ਦਾ ਗਠਨ ਕੀਤਾ ਜਾਵੇ ;
b) ਸਰਬਤ ਖਾਲਸੇ ਦੇ ਗਠਨ ਨੂੰ ਸੰਗਤਾਂ ਦਾ ਨੁਮਾਇੰਦਗੀ ਵਾਲਾ ਢਾਂਚਾ ਬਣਾਉਣ ਲਈ Bottom Up system of Organisation ਨੂੰ ਪ੍ਰਵਾਨਿਆ ਜਾਵੇ।

ਉਪਰੋਕਤ ਸੁਝਾਓ ਨੂੰ ਨੇਪਰੇ ਚਾੜ੍ਹਨ ਲਈ ਹੇਠ ਲਿਖੀ ਵਿਉਂਤਬੰਦੀ ਅਪਣਾਉਣੀ ਲਾਹੇਵੰਦ ਹੋ ਸਕਦੀ ਹੈ।

**ਦੇਸ਼ਾ/ਵਿਦੇਸ਼ਾ ਦੀਆਂ ਖਾਲਸਾ ਸੰਸਥਾਵਾਂ ਦੀ ਰਜਿਸਟ੍ਰੇਸ਼ਨ:**

(ੳ) ਰਜਿਸਟਰਾਰ ਆਫਿਸ : ਸਰਬੱਤ ਖਾਲਸੇ ਦੇ ਗਠਨ ਲਈ ਸਭ ਤੋਂ ਪਹਿਲਾਂ ਕਦਮ ਇਹ ਹੈ ਕਿ ਸੰਸਾਰ ਭਰ ਵਿਚ ਸਿੱਖ ਸੰਸਥਾਵਾਂ ਜੋ ਕਿ ਪੰਥ ਪ੍ਰਮਾਣਿਤ ਰਹਿਤ ਮਰਯਾਦਾ ਨੂੰ ਸਮਰਪਿਤ ਹੋਣ, ਉਨ੍ਹਾਂ ਦੀ ਸੂਚੀ ਤਿਆਰ ਕਰਨ ਲਈ ਇੱਕ ਰਜਿਸਟ੍ਰੇਸ਼ਨ ਆਫਿਸ ਖੋਲ੍ਹਿਆ ਜਾਵੇ। ਰਜਿਸਟ੍ਰੇਸ਼ਨ ਲਈ ਲੋੜੀਂਦਾ ਫਾਰਮ ਜਿਸ ਵਿਚ ਸੰਸਥਾ ਦੇ ਮੁਖੀਆਂ ਦੇ ਨਾਮ ਅਤੇ ਪਤੇ ਅਤੇ ਸੰਪਰਕ, ਫੋਨ, ਈ-ਮੇਲ ਆਦਿ ਦਰਜ ਕੀਤੇ ਜਾਣ, ਤਿਆਰ ਕਰਕੇ ਸਮੂੰਹ ਸੰਸਾਰ ਵਿਚੋਂ ਸਿੱਖ ਸੰਸਥਾਵਾਂ ਤੋਂ ਸੂਚਨਾ ਪ੍ਰਾਪਤ ਕੀਤੀ ਜਾਵੇ।

(ਅ) ਰਜਿਸਟ੍ਰੇਸ਼ਨ ਸੰਬੰਧੀ ਪ੍ਰਾਪਤ ਸੂਚਨਾ ਦੇ ਆਧਾਰ ਤੇ ਦੇਸ਼ੀ/ਵਿਦੇਸ਼ ਦੀਆਂ ਸੰਸਥਾਵਾਂ ਨੂੰ ਵੱਖ-੨ ਰਿਜਨਸ/ਜ਼ੋਨਾਂ ਵਿਚ ਵੰਡਿਆ ਜਾਵੇ।

(ੲ) ਉਪਰੋਕਤ ਰਿਜਨਾਂ/ਜੋਨਾਂ ਵਿਚੋਂ ਉਚੇ ਜੀਵਨ ਵਾਲੇ ਗੁਰਮਤਿ ਧਾਰਨੀ ਗੁਰਸਿਖਾਂ ਦੇ ਨਾਮ ਆਮੰਤ੍ਰਿਤ ਕੀਤੇ ਜਾਣ।

(ਸ) ਪ੍ਰਤਿਦਨਧਾਂ ਦੀ ਗਿਣਤੀ ਇਲਾਕੇ ਦੇ ਘੇਰੇ/ ਸੰਸਥਾਵਾਂ ਦੀ ਗਿਣਤੀ ਅਨੁਸਾਰ ਕੀਤੀ ਜਾਵੇ।

(ਹ) ਕਾਨੂੰਨੀ ਅਦਾਰਿਆਂ (ਜਿਵੇਂ SGPC DGPC Parbandhak Committee Patna Sahib Nanded Sahib) ਦੀ ਪ੍ਰਤਿਨਿਧਤਾ ਦੀ ਗਿਣਤੀ ਉਨ੍ਹਾਂ ਦੇ ਬਜਟ ਤੇ ਆਧਾਰਿਤ ਕੀਤੀ ਜਾਵੇ। ਇਨ੍ਹਾਂ ਕਾਨੂੰਨੀ ਅਦਾਰਿਆਂ ਦਾ ਵਿਸ਼ੇਸ਼ ਅਸਥਾਨ ਨਿਰਧਾਰਿਤ ਕੀਤਾ ਜਾਵੇ।

(ਕ) ਇਸ ਢੰਗ ਨਾਲ ਪ੍ਰਾਪਤ ਨਾਵਾਂ ਦੀ ਡੂੰਘੀ ਪੜਚੋਲ ਕੀਤੀ ਜਾਵੇ। ਉਸ ਤੋਂ ਉਪਰਾਂਤ ਪ੍ਰਸਤਾਵਿਤ ਨੁਮਾਇੰਦਆਂ ਦੇ ਜੀਵਨ ਦੀ ਗੁਪਤ ਪੜਤਾਲ ਕਰਨ ਉਪਰੰਤ ਅੰਤਿਮ ਨਿਰਣਾ ਲਿਆ ਜਾਵੇ।

ਇਸ ਪ੍ਰਕਾਰ ਚੁਣੇ ਗਏ ਪ੍ਰਤੀਨਿਧੀਆਂ ਦਾ ਇਕ ਜਨਰਲ ਹਾਊਸ ਬਣਾਇਆ ਜਾਵੇ ਜਿਸਨੂੰ ਸਰਬੱਤ ਖਾਲਸੇ ਦਾ ਨਾਮ ਦਿਤਾ ਜਾ ਸਕਦਾ ਹੈ।

**ਸਕਤਰੇਤ** : ਸਰਬੱਤ ਖਾਲਸੇ ਦਾ ਅਕਾਲ ਤਖ਼ਤ ਤੇ ਇਕ ਸੱਕਤਰੇਤ ਬਣਾਇਆ ਜਾਵੇ। ਜੋ ਕੌਮ ਦੇ ਸਾਹਮਣੇ ਆਏ ਮਸਲਿਆਂ ਤੇ ਲੌੜੀਂਦੀ ਆਰੰਭਕ ਕਾਰਵਾਈ ਕਰੇ।

ਸਰਬੱਤ ਖਾਲਸੇ ਦੀ ਸਾਲ ਵਿਚ ਘੱਟੋਂ ਘੱਟ ਦੋ ਇਕਤ੍ਰਤਵਾਂ ਜ਼ਰੂਰ ਹੋਣ।

(੧) ਇਕ ਵਿਸਾਖੀ ਦੇ ਮੌਕੇ
(੨) ਦੂਸਰੀ ਦੀਵਾਲੀ ਤੇ

**ਜਥੇਦਾਰ ਦੀ ਚੋਣ** :

ਸਰਬੱਤ ਖਾਲਸੇ ਦੇ ਇਕੱਠ ਨੂੰ ਅਕਾਲ ਤਖ਼ਤ ਸਾਹਿਬ ਅਤੇ ਬਾਕੀ ਤਖ਼ਤਾਂ ਦੇ ਜਥੇਦਾਰਾਂ ਦੀ ਨਿਯੁਕਤੀ ਲਈ ਨਾਮ ਪੇ

ਸ਼ ਕਰਨ ਲਈ ਬੇਨਤੀ ਕੀਤੀ ਜਾਵੇ । ਉਨ੍ਹਾਂ ਨਾਵਾਂ ਦੀ ਲੋੜੀਂਦੀ ਛਾਂਟੀ ਤੋਂ ਬਾਅਦ ਪ੍ਰਸਤਾਵਿਤ ਨਾਵਾਂ ਦੀ ਇਕ ਵਿਸ਼ੇਸ਼ ਗੁਪਤ ਕਮੇਟੀ ਰਾਹੀਂ ਰਹਿਣੀ ਬਹਿਣੀ ਦੀ ਪ੍ਰਪਕਤਾ ਨੂੰ ਘੋਖਿਆ ਜਾਵੇ ।

ਇਸ ਪ੍ਰਕਾਰ ਤਿਆਰ ਕੀਤੀ ਸੂਚੀ (Panel) ਵਿਚੋਂ ਅਕਾਲ ਤਖ਼ਤ ਦੇ ਜਥੇਦਾਰ ਦੀ ਨਿਯੁਕਤੀ ਕੀਤੀ ਜਾਵੇ । ਨਿਯੁਕਤੀ ਦਾ ਅਧਿਕਾਰ ਸਰਬੱਤ ਖਾਲਸੇ ਨੂੰ ਹੀ ਹੋਵੇ ।

"ਸਰਬੱਤ ਖਾਲਸੇ ਦਾ ਸਕਤਰੇਤ ਜੱਥੇਦਾਰ ਅਕਾਲ ਤਖ਼ਤ ਦੇ ਅਧੀਨ ਕੰਮ ਕਰੇ ।
ਸਰਬੱਤ ਖਾਲਸੇ ਦੇ ਸਕਤਰੇਤ ਵਿਚ ਹੇਠ ਲਿਖੇ ਅਨੁਸਾਰ ਵੱਖ ਵੱਖ ਵਿਭਾਗ ਬਣਾਏ ਜਾਣ ।"

(ੳ) (ਪ੍ਰਸ਼ਾਸ਼ਨ ਅਤੇ ਤਾਲਮੇਲ ਵਿਭਾਗ) General Administration & Coordination Deptt.
(ਅ) ਧਾਰਮਿਕ ਵਿਭਾਗ (Religious Deptt.)
    (੧) ਮਰਯਾਦਾ, ਰਹੁ ਰੀਤੀ (Code & conduct)
(ੲ) ਤਰਕਸ਼ੀਲ ਵਿਸ਼ਲੇਸ਼ਨ ਵਿਭਾਗ (Critical Analysis Deptt.)
(ਸ) ਇਤਿਹਾਸਕ ਵਿਭਾਗ (Historial Deptt)
(ਹ) ਕਾਨੂੰਨੀ ਵਿਭਾਗ (Law Department)
(ਕ) ਪ੍ਰਕਾਸ਼ਨ ਵਿਭਾਗ, (ਧਾਰਮਿਕ ਤੇ ਸਮਾਜਿਕ ਸਾਹਿਤ) (Publication Deptt.)
(ਹ) ਸਮਾਜਿਕ ਸਮੱਸਿਆਵਾਂ ਵਿਭਾਗ (Social Problems Deptt.)

ਉਪਰ ਅੰਕਿਤ (1) ਵਿਭਾਗ ਇਕ Chief Secretary (ਮੁਖ ਸਕਤ੍ਰ) ਅਧੀਨ ਹੋਵੇ ਜੋ ਸਾਰੀਆਂ ਵਿਭਾਗਾਂ ਦੇ ਕੰਮ ਨੂੰ (Coordinate) ਕਰੇ ਅਤੇ ਬਾਕੀ ਵਿਭਾਗਾਂ ਲਈ ਇਕ ਇਕ ਸਕਤ੍ਰ ਹੋਵੇ । ਹਰ ਵਿਭਾਗ ਨੂੰ ਲੋੜੀਂਦਾ ਯੋਗ ਸਟਾਫ ਅਤੇ ਹੋਰ ਸਹੂਲਤਾ ਪ੍ਰਦਾਨ ਕੀਤੀਆਂ ਜਾਣ ।

**ਸਲਾਹਕਾਰ ਕਮੇਟੀਆਂ** : ਹਰ ਵਿਭਾਗ ਸਬੰਧੀ ਆਏ ਗੰਭੀਰ ਮਸਲਿਆਂ ਨੂੰ ਸੁਚੱਜਤਾ ਨਾਲ ਨਿਜਿਠਣ ਲਈ ਇਹ ਜ਼ਰੂਰੀ ਹੈ ਕਿ ਵੱਖ ਵੱਖ ਵਿਸ਼ਿਆਂ ਦੇ ਮੰਨੇ ਪ੍ਰਮੰਨੇ ਵਿਦਵਾਨਾਂ ਦੀਆਂ ਸਲਾਹਕਾਰ ਕਮੇਟੀਆਂ ਗਠਿੱਤ ਕੀਤੀਆਂ ਜਾਣ ਜੋ ਲੋੜ ਅਨੁਸਾਰ ਆਪਣੀ ਰਾਏ ਲਿਖਿਤ ਰੂਪ ਵਿੱਚ ਪ੍ਰਗਟ ਕਰਨ । ਸਲਾਹਕਾਰ ਬੋਰਡ ਦੁਆਰਾ ਅੰਕਿਤ ਵਿਚਾਰਾਂ ਨੂੰ ਮੁੱਖ ਰੱਖ ਕੇ ਜਥੇਦਾਰ ਸਾਹਿਬਾਨ ਦੁਆਰਾ ਅੰਕਿਤ ਫੈਸਲਾ ਲਿਆ ਜਾਵੇ ਅਤੇ ਸਰਬੱਤ ਖਾਲਸੇ ਰਾਹੀਂ ਪ੍ਰਵਾਨਗੀ ਉਪ੍ਰੰਤ ਲਾਗੂ ਕੀਤਾ ਜਾਵੇ । ਜਿਸ ਤੇ ਸਾਰੇ ਜਥੇਦਾਰਾਂ ਦੇ ਹਸਤਾਖਰ ਹੋਣ । ਜਿਸ ਦੀ ਘੋਸ਼ਣਾ ਜਥੇਦਾਰ ਅਕਾਲ ਤਖ਼ਤ ਕਰਨ ।

ਕਿਸੇ ਵੀ ਆਏ ਮਸਲੇ ਤੇ ਸੰਬੰਧਿਤ ਵਿਭਾਗ ਪੂਰੀ ਤਰ੍ਹਾਂ ਘੋਖ ਕਰਕੇ ਉਸ ਤੇ ਆਪਣਾ ਨੋਟ ਦਰਜ ਕਰੇ ਅਤੇ ਮਸਲੇ ਸਹਿਤ ਉਹ ਨੋਟ ਸਲਾਹਕਾਰ ਕਮੇਟੀ ਦੇ ਮੈਂਬਰਾਂ ਨੂੰ ਭੇਜਿਆ ਜਾਵੇ ਜੋ ਉਸ ਤੇ ਵਿਚਾਰ ਕਰਕੇ ਅੰਤਿਮ ਨਿਰਣਾ ਅੰਕਿਤ ਕਰਨ ।

ਉਸ ਨੂੰ ਜਥੇਦਾਰ ਦੇ ਦਸਤਖਤਾਂ ਹੇਠ ਲਾਗੂ ਕੀਤਾ ਜਾਵੇ ।

ਹਰ ਇਕ ਵਿਭਾਗ ਵਿਚ ਯੋਗ ਅਤੇ ਲੋੜੀਂਦਾ ਸਟਾਫ ਉਪਲਬਧ ਕਰਵਾਇਆ ਜਾਵੇ ।

ਹਰ ਇਕ ਵਿਭਾਗ ਦੀ ਵਖੱਰੀ ਸਲਾਹਕਾਰ ਕਮੇਟੀ ਹੋਵੇ (Expert Committee) ਜਿਸ ਵਿਚ ਉਸ ਵਿਭਾਗ ਸੰਬੰਧੀ ਉਚ ਕੋਟੀ ਦੇ ਵਿਦਵਾਨ ਸ਼ਾਮਲ ਕੀਤੇ ਜਾਣ ।

ਉਪਰੋਕਤ ਦਰਸਾਏ ਚਾਰਟ ਵਿਚ ਤਰਕਸ਼ੀਲ ਵਿਸ਼ਲੇਸ਼ਣ ਵਿਭਾਗ ਦਾ ਵਿਸ਼ੇਸ਼ ਸਥਾਨ ਹੈ ਕਿਉਂਕਿ ਅੱਜ ਸਿੱਖੀ ਸਰੂਪ ਅਤੇ ਹੋਂਦ ਤੇ ਨਿਤਾ ਪ੍ਰਤੀ ਗੁਝੇ ਹਮਲੇ ਹੋ ਰਹੇ ਹਨ । ਇਸ ਵਿਭਾਗ ਦੀ ਕਾਰਜ ਵਿਧੀ ਵਿਸ਼ੇਸ਼ ਤੌਰ ਤੇ ਹੇਠ ਅੰਕਿਤ ਕੀਤੀ ਜਾ ਰਹੀ ਹੈ ।

**ਤਰਕਸ਼ੀਲ ਵਿਸ਼ਲੇਸ਼ਣ**

ਇਸ ਵਿਭਾਗ ਨੂੰ ਚਲਾਣ ਲਈ ਵੱਖ ਵੱਖ ਥਾਵਾਂ ਤੇ ਸੈਂਟਰ ਸਥਾਪਿਤ ਕਰਨੇ ਪੈਣਗੇ, ਜਿਨ੍ਹਾਂ ਦਾ ਕੰਮ ਕਿਸੇ ਪ੍ਰਕਾਰ ਦੀਆਂ ਛਪੀਆਂ ਪ੍ਰਕਾਸ਼ਨਾਂ/ ਟੀ.ਵੀ. ਚੈਨਲਾਂ ਤੇ ਪ੍ਰਦਰਸ਼ਿਤ ਸਮਗਰੀ ਰਾਹੀਂ ਸਮੇਂ ਸਮੇਂ ਕੀਤੀਆਂ ਗੋਸ਼ਟੀਆਂ ਵਿਚਾਰਾਂ Statements ਦੀ ਘੋਖ ਕਰਨੀ ਹੋਵੇਗੀ। ਕਿਸੇ ਕਿਸਮ ਦੀ ਸਿਖ ਧਰਮ ਵਿਰੁੱਧ ਛਪੀ/ ਵਿਖਾਈ/ ਬੋਲੀ ਸਮਗਰੀ ਨੂੰ Critical analysis Department ਨੂੰ ਭੇਜਿਆ ਜਾਵੇਗਾ। ਜਿਸਦੀ ਡੂੰਘੀ ਪੜਚੋਲ ਕਰਕੇ ਲੋੜੀਂਦਾ ਉਤਰ ਤਿਆਰ ਕੀਤਾ ਜਾਵੇ ਅਤੇ ਲੋੜੀਂਦੀ ਸਮੱਗਰੀ ਸੰਗਤ ਤਕ ਪਹੁੰਚਾਈ ਜਾਵੇ। ਲੋੜ ਪੈਣ ਤੇ ਲੋੜੀਂਦੀ ਕਾਨੂੰਨੀ ਕਾਰਵਾਈ ਵੀ ਕੀਤੀ ਜਾਵੇ ਤਾਂ ਜੋ ਧਰਮ ਵਿਰੁਧਤਾ ਨੂੰ ਠਲ ਪਾਈ ਜਾ ਸਕੇ।

ਇਸ ਸਮਗਰੀ ਨੂੰ ਆਪਣੇ ਧਰਮ ਦੇ ਪ੍ਰਚਾਰਕਾਂ ਨੂੰ ਵਿਸ਼ੇਸ਼ ਤੌਰ ਤੇ ਉਪਲਬਧ ਕਰਵਾਈ ਜਾਵੇ ਤਾਂ ਜੋ ਉਹ ਆਪਣੇ ਕੰਮ ਦੇ ਖੇਤਰ ਵਿਚ ਸੰਗਤਾਂ ਨੂੰ ਜਾਣੂ ਕਰਵਾ ਸਕਣ।

**ਜਥੇਦਾਰ ਦੀ ਯੋਗਤਾ, ਕਾਰਜ ਖੇਤਰ, ਅਧਿਕਾਰ ਅਤੇ ਸੇਵਾਮੁਕਤੀ:**

ਸਾਧਾਰਣ ਰੂਪ ਵਿਚ ਜਥੇਦਾਰ ਦਾ ਸੇਵਾ ਕਾਲ ਉਨ੍ਹਾਂ ਦੀ ਸਿਹਤ ਅਤੇ ਕਾਰਜ ਸਮਰਥਾ ਅਨੁਸਾਰ ਹੀ ਹੋਵੇ। ਵਿਸ਼ੇਸ਼ ਹਾਲਤਾ ਵਿਚ ਸੇਵਾ ਮੁਕਤੀ ਦਾ ਅਧਿਕਾਰ ਨਿਯੁਕਤੀ ਵਾਂਗ ਸਰਬਤ ਖਾਲਸੇ ਨੂੰ ਹੋਵੇ।

**ਖਰਚਿਆਂ ਦੀ ਪੂਰਤੀ** :

ਅਕਾਲ ਤਖ਼ਤ ਸਾਹਿਬ ਦੇ ਖਰਚਿਆ ਦਾ ਹਰ ਸਾਲ ਵਖਰਾ ਬਜਟ ਬਣਨਾ ਚਾਹੀਦਾ ਹੈ। ਉਸ ਦੀ ਪੂਰਤੀ ਲਈ ਸ੍ਰੋਮਣੀ ਕਮੇਟੀ ਅਤੇ ਦਿਲੀ ਪ੍ਰਬੰਧਕ ਕਮੇਟੀ ਜਾਂ ਹੋਰ ਕੋਈ ਵੀ ਯੋਗ ਸੰਸਥਾ ਦੀ ਆਮਦਨ ਵਿਚੋਂ ਇਨ੍ਹਾਂ ਕਮੇਟੀਆਂ ਦੇ Budget Allocation ਕਰਕੇ ਭੇਜਿਆ ਜਾਵੇ। ਇਸ ਦੇ ਖਰਚੇ ਦਾ ਹੱਕ ਜਥੇਦਾਰ ਨੂੰ ਹੋਵੇ। ਇਹ ਖਰਚਾ ਕੁਲ ਬਜਟ ਦਾ ਦਸਵੰਦ ਹੋਵੇ ਤਾਂ ਸਿੱਖੀ ਪ੍ਰੰਪਰਾ ਵੀ ਕਾਇਮ ਰੱਖੀ ਜਾ ਸਕੇਗੀ।

**ਖਰਚਿਆਂ ਦਾ ਆਡਿਟ:**

ਸਮੂੰਹ ਖਰਚਿਆਂ ਦਾ ਸਮੁੱਚਾ ਹਿਸਾਬ ਕਿਤਾਬ ਰਖਿਆ ਜਾਵੇ ਅਤੇ ਉਸ ਦੀ ਲਗਾਤਾਰ ਦੇਖ ਰੇਖ, ਪੜਚੋਲ ਅਤੇ ਆਡਿਟ ਕਰਵਾ ਕੇ ਸਰਬੱਤ ਖਾਲਸੇ ਦੇ ਹਾਊਸ ਵਿਚ ਪੇਸ਼ ਕੀਤਾ ਜਾਵੇ। ਇਸੇ ਤਰੀਕੇ ਨਾਲ ਖਰਚਿਆਂ ਦਾ ਬਜਟ ਬਣਾਇਆ ਜਾਵੇ ਅਤੇ ਉਸ ਦੀ ਪ੍ਰਵਾਨਗੀ ਸਰਬੱਤ ਖਾਲਸੇ ਰਾਹੀਂ ਕੀਤੀ ਜਾਵੇ। ਮੁੱਖ ਸਕੱਤਰ (ਪ੍ਰਸ਼ਾਸਨ ਅਤੇ ਤਾਲਮੇਲ) ਇਸ ਨੂੰ ਠੀਕ ਢੰਗ ਨਾਲ ਚਲਾਉਣ ਦਾ ਜ਼ਿੰਮੇਵਾਰ ਹੋਵੇ।

**ਮਹਾਂਪੁਰਸ਼ਾਂ, ਸੰਤਾਂ-ਸਾਧਾ ਤੇ ਬਾਬਿਆਂ ਦੇ ਡੇਰੇ ਅਤੇ ਧਾਰਮਿਕ ਅਸਥਾਨ:**

ਮਹਾਪੁਰਸ਼ਾਂ, ਸੰਤਾਂ-ਸਾਧਾ ਤੇ ਬਾਬਿਆਂ ਦੇ ਡੇਰੇ ਅਤੇ ਧਾਰਮਿਕ ਅਸਥਾਨ ਦੀ ਆਪਣੀ ਮਹੱਤਤਾ ਹੈ। ਸ਼ਹਿਰਾਂ ਨਾਲੋਂ ਪਿੰਡਾਂ ਵਿੱਚ ਇਹਨਾਂ ਦਾ ਸਭ ਤੋਂ ਵੱਧ ਪ੍ਰਭਾਵ ਹੈ। ਉਪਰੋਕਤ ਵਿੱਚੋਂ ਜਿਹੜੀਆਂ ਧਾਰਮਿਕ ਸੰਸਥਾਵਾਂ ਜਾਂ ਅਸਥਾਨਾਂ ਦੇ ਸੰਚਾਲਕ ਅਕਾਲ ਤਖ਼ਤ ਸਾਹਿਬ ਜੀ ਦੀ ਮਰਯਾਦਾ ਨੂੰ ਮੰਨਦੇ ਹੋਏ ਲਾਗੂ ਕਰ ਰਹੇ ਹਨ ਜਾਂ ਕਰਨਾ ਚਾਹੁੰਦੇ ਹਨ ਤਾਂ ਉਹਨਾਂ : ਅਸਥਾਨਾਂ ਤੇ ਮਹਾਪੁਰਸ਼ਾਂ ਨੂੰ ਸਿੱਖੀ ਦੇ ਸੰਗਠਨ ਹਿਤ ਬਣਦਾ ਯੋਗ ਸਥਾਨ ਤੇ ਮਾਨਤਾ ਦਿੱਤੀ ਜਾਵੇ। ਇਹਨਾਂ ਸੰਸਥਾਵਾਂ ਅਤੇ ਅਸਥਾਨਾਂ ਨੂੰ ਵੀ ਸਿੱਖੀ ਪ੍ਰਚਾਰ ਦੇ ਕੇਂਦਰ ਘੋਸ਼ਤ ਕੀਤਾ ਜਾਵੇ ਤੇ ਇਹ ਅਕਾਲ ਤਖ਼ਤ ਦੇ ਅੰਗ ਸੰਗ ਹੋ ਕੇ ਵਿਚਰਨ। ਇਹਨਾਂ ਦੇ ਬਜਟ ਦਾ ਦਸਵੰਧ ਅਕਾਲ ਤਖ਼ਤ ਤੇ ਪੁੱਜੇ ਤੇ ਬਦਲੇ ਵਿੱਚ ਅਕਾਲ ਤਖ਼ਤ ਅਧੀਨ ਗੁਰਮਤਿ ਵਿਭਾਗ ਸਿੱਖੀ ਧਾਰਮਿਕ ਪੁਰਤਕਾ, ਗ੍ਰੰਥ, ਰਸਾਲੇ, ਲਿਟਰੇਚਰ ਆਦਿ ਇਹਨਾਂ ਸੰਸਥਾਵਾਂ ਨੂੰ ਸਿੱਖੀ ਪ੍ਰਚਾਰ ਲਈ ਭੇਜੇ।

¤